# ਗੁਰੂ ਨਾਨਕ ਸਾਹਿਬ ਦੇ ਪ੍ਰਕਾਸ਼ ਦਿਵਸ ਦੀ ਤਾਰੀਖ

**(ਪਾਲ ਸਿੰਘ ਪੁਰੇਵਾਲ)**

ਪਿਛਲੇ ੧੦੦ ਸਾਲਾਂ ਵਿੱਚ ਗੁਰੂ ਨਾਨਕ ਦੇਵ ਜੀ ਦੀ ਜਨਮ ਤਾਰੀਖ਼ ਬਾਰੇ ਇਨ੍ਹੰ ਕੁੱਝ ਲਿਖਿਆ ਜਾ ਚੁੱਕਾ ਹੈ ਕਿ ਹੋਰ ਕੁੱਝ ਲਿਖਣਾ ਸ਼ਾਇਦ ਵਾਲ ਦੀ ਖੱਲ ਲਾਹੁਣੀ ਸਮਝਿਆ ਜਾਵੇ। ਪਰ ਇਕ ਐਸਾ ਦ੍ਰਿਸ਼ਟੀ ਕੋਣ ਹੈ ਜਿਸ ਤੋਂ ਅਜੇ ਤਕ ਇਸ ਵਿਸ਼ੇ ਨੂੰ ਕਿਸੇ ਨੇ ਛੋਹਿਆ ਨਹੀ। ਇਸ ਪੇਪਰ ਵਿਚ ਅਸੀਂ ਇਸ ਨਵੇਂ ਦ੍ਰਿਸ਼ਟੀ ਕੋਣ ਨੂੰ ਉਜਾਗਰ ਕਰਨ ਦਾ ਯਤਨ ਕਰਾਂਗੇ।

ਇਸ ਤੋ ਪਿਹਲਾਂ ਕਿ ਇਹ ਦ੍ਰਿਸ਼ਟੀ ਕੋਣ ਪੇਸ਼ ਕੀਤਾ ਜਾਵੇ ਅੱਜ ਤਕ ਜੋ ਵਿਚਾਰ ਇਸ ਸੰਧਰਭ ਵਿਚ ਆਏ ਹਨ ਉਨ੍ਹਾਂ ਦਾ ਸਾਰੰਸ਼ ਦੇਣਾ ਅਨਉਚਿੱਤ ਨਹੀਂ ਹੋਵੇਗਾ।

## ਪਹਿਲਾ ਪੱਖ

ਇਹ ਪੱਖ ਪੁਰਾਣੀਆ ਜਨਮ ਸਾਖੀਆ ਦੇ ਹਵਾਲੇ ਰਾਹੀਂ ਕੱਤਕ ਸੁਦੀ ਪੂਰਨਮਾਸ਼ੀ ੧੫੨੬ ਬਿਕ੍ਰਮੀ ਪ੍ਰਕਾਸ਼ ਦਿਵਸ ਮੰਨਣ ਵਾਲਿਆਂ ਦਾ ਹੈ। ਪੁਰਾਣੀਆਂ ਜਨਮ ਸਾਖੀਆਂ ਵਿੱਚ ਗੁਰੂ ਨਾਨਕ ਦੇਵ ਜੀ ਦੀ ਆਯੂ ੭੦ ਸਾਲ, ੫ ਮਹੀਨੇ ਅਤੇ ੭ ਦਿਨ ਲਿਖੀ ਹੋਈ ਹੈ, ਅਤੇ ਉਨ੍ਹਾ ਦੇ ਜੋਤੀ ਜੋਤ ਸਮਾਉਣ ਦੀ ਤਾਰੀਖ਼ ਅੱਸੂ ਵਦੀ ੧੦, ੧੫੯੬ ਬਿ: ਮਿਲਦੀ ਹੈ। ਇਸ ਪੱਖ ਦੇ ਵਿਚਾਰਵਾਨ ਜੋਤੀ ਜੋਤ ਸਮਾਉਣ ਦੀ ਤਾਰੀਖ਼ ਅਤੇ ਪ੍ਰਕਾਸ਼ ਦੀਆਂ ਤਾਰੀਖਾਂ ਨੂੰ ਤਾਂ ਸਹੀ ਮੰਨਦੇ ਹਨ ਪਰ ਆਯੂ ੭੦ ਸਾਲ, ੫ ਮਹੀਨੇ ਤੇ ੭ ਦਿਨ ਨੂੰ ਠੀਕ ਨਹੀ ਮੰਨਦੇ ਕਿਉਂਕਿ ਕੱਤਕ ਸੁਦੀ ਪੂਰਨਮਾਸ਼ੀ, ੧੫੨੬ ਬਿ:
ਤੋਂ ਅੱਸੂ ਵਦੀ ੧੦,੧੫੯੬ ਬਿ: ਤੱਕ ਸਮਾਂ ੭੦ ਸਾਲ ਤੋ ਘੱਟ ਬਣਦਾ ਹੈ।

ਇਸ ਵਿਚਾਰ ਧਾਰਾ ਦੇ ਸਭ ਤੋ ਵੱਡੇ ਸਮਰਥਕ ਸ੍ਰ: ਗਿ: ਈਸ਼ਰ ਸਿੰਘ ਜੀ ਨਾਰਾ ਸਨ। ਉਨ੍ਹਾ ਨੇ ਅਪਣੀ ਪੁਸਤਕ '**ਵਿਸਾਖ ਨਹੀਂ ਕੱਤਕ**' ਵਿੱਚ ਇਹ ਸਿੱਧ ਕਰਨ ਦਾ ਯਤਨ ਕੀਤਾ ਕਿ ਜਿਸ ਟੇਵੇ ਨੂੰ ਕਰਮ ਸਿੰਘ ਹਿਸਟੋਰੀਅਨ ਨੇ '**ਕੱਤਕ ਕਿ ਵਿਸਾਖ**' ਵਿੱਚ ਦਲੀਲਾਂ ਰਾਹੀਂ ਗ਼ਲਤ ਸਿੱਧ ਕੀਤਾ ਸੀ, ਦਰਅਸਲ ਉਹ ਟੇਵਾ ਠੀਕ ਹੈ। ਗਿਆਨੀ ਜੀ ਨੂੰ ਕੈਲੰਡਰਾਂ ਬਾਰੇ ਗਿਆਨ ਬਹੁਤ ਘੱਟ ਸੀ। ਇਸ ਗੱਲ ਤੇ ਵਿਚਾਰ ਅਸੀ ਅਗਾਂਹ ਚੱਲ ਕੇ ਕਰਾਂਗੇ।

ਉਪਰਲੀਆ ਤਾਰੀਖਾਂ ਨੂੰ ਬਿਕ੍ਰਮੀ ਸੂਰਜੀ (ਸੰਗ੍ਰਾਂਦਾਂ ਤੇ ਆਧਾਰਿਤ) ਕੈਲੰਡਰ ਅਤੇ ਪ੍ਰਚਲਤ ਸਾਂਝੇ ਸੰਨ - ਜਿਸ ਨੂੰ ਈਸਵੀ ਸੰਨ ਵੀ ਕਹਿੰਦੇ ਹਨ ਪਰ ਈਸਾਈ ਦੇਸਾ ਤੋ ਬਿਨਾ ਹੋਰ ਦੇਸਾ ਵਿੱਚ ਵੀ ਪ੍ਰਚਲੱਤ ਹੋਣ ਕਾਰਨ ਨਵਾਂ ਨਾਂਅ ਸਾਂਝਾ ਸੰਨ ਪਿਆ ਹੈ - ਦੀਆਂ ਤਾਰੀਖ਼ਾਂ ਵਿੱਚ ਬਦਲੀਏ:

ਕੱਤਕ ਸੁਦੀ ਪੂਰਨਮਾਸ਼ੀ, ੧੫੨੬ ਬਿ:
=੨੦ ਅਕਤੂਬਰ, ੧੪੬੯ ਸ:ਸ:
=੨੧ ਕੱਤਕ, ੧੫੨੬ ਬਿ: ਸੂਰਜੀ (ਸੰਗ੍ਰਾਂਦੀਂ)
ਅੱਸੂ ਵਦੀ ੧੦, ੧੫੯੬ ਬਿ:
=੭ ਸਤੰਬਰ, ੧੫੩੯ ਸ:ਸ:
=੮ ਅੱਸੂ, ੧੫੯੬ ਬਿ: ਸੂਰਜੀ
=ਐਤਵਾਰ

### ਗੁਰੂ ਜੀ ਦੀ ਆਯੂ

(ੳ) ਕੱਤਕ ਸੁਦੀ ਪੂਰਨਮਾਸ਼ੀ, ੧੫੨੬ ਬਿ: ਤੋਂ ਅੱਸੂ ਵਦੀ ੧੦, ੧੫੯੬ ਬਿ: ਤੱਕ
(ਚੰਦ੍ਰਸਾਲ ਅਨੁਸਾਰ)
(ਅ) ੨੧ ਕੱਤਕ, ੧੫੨੬ ਬਿ: ਤੋਂ ੮ ਅੱਸੂ, ੧੫੯੬ ਬਿ: ਤੱਕ
=੬੯ ਸਾਲ ੧੦ ਮਹੀਨੇ, ੧੭ ਦਿਨ
(ਸੂਰਜੀ ਸਾਲ ਅਨੁਸਾਰ)
(ੲ) ੨੦ ਅਕਤੂਬਰ, ੧੪੬੯ ਸ:ਸ: ਤੋ ੭ ਸਤੰਬਰ, ੧੫੩੯ ਸ:ਸ: ਤੱਕ
=੬੯ ਸਾਲ, ੧੦ ਮਹੀਨੇ, ੧੭ ਦਿਨ
=੨੫੫੨੪ ਦਿਨ
=੩੬੪੬ ਹਫਤੇ, ੨ ਦਿਨ

## ਦੂਜਾ ਪੱਖ

ਅਧੁਨਿਕ ਖੋਜਕਾਰਾਂ ਦੀ ਵਿਚਾਰ ਹੈ ਕਿ ਗੁਰੂ ਜੀ ਦੇ ਜੋਤੀ ਜੋਤ ਸਮਾਉਣ ਦੀ ਤਾਰੀਖ਼ ਅੱਸੂ ਸੁਦੀ ੧੦, ੧੫੯੬ ਬਿ: ਹੈ। ਇਹ ਤਾਰੀਖ਼ ਪਹਿਲੇ ਪੱਖ ਵਾਲਿਆ ਨਾਲੋ ੧੫ ਦਿਨ ਬਾਅਦ ਦੀ ਹੈ, ਕਿਉਂਕਿ ਉੱਤਰੀ ਭਾਰਤ ਵਿੱਚ ਪ੍ਰਚੱਲਤ ਚੰਦ੍ਰਮਾਸ ਵਿੱਚ ਸੁਦੀ ਦਾ ਪੱਖ (ਚਾਨਣਾ ਪੱਖ), ਵਦੀ ਪੱਖ (ਅਨ੍ਹੇਰਾ ਪੱਖ) ਤੋ ਪਿੱਛੋ ਆਉਂਦਾ ਹੈ। ਇਸ ਵਿਚਾਰ ਵਾਲੇ ਗੁਰੂ ਜੀ ਦੀ ਆਯੂ ੭੦, ਸਾਲ, ੫ ਮਹੀਨੇ, ਅਤੇ ੭ ਦਿਨ ਮੰਨਦੇ ਹਨ। ਆਯੂ ਨੂੰ ਜੋਤੀ ਜੋਤ ਦੀ ਤਾਰੀਖ਼ (ਚੰਦ੍ਰਮਾਸ ਅਨੁਸਾਰ) 'ਚੋਂ ਘਟਾ ਕੇ ਗੁਰੂ ਜੀ ਦੀ ਜਨਮ ਤਾਰੀਖ਼ ਵੈਸਾਖ ਸੁਦੀ ੩, ੧੫੨੬ ਬਿ: ਬਣਾ ਲੈਂਦੇ ਹਨ।

ਹੁਣ ਇਨ੍ਹਾਂ ਚੰਦ੍ਰਮਾਸੀ ਤਾਰੀਖਾਂ ਨੂੰ ਵੀ ਬਿ: (ਸੂਰਜੀ) ਅਤੇ ਸ:ਸ: ਦੀਆ ਤਾਰੀਖਾਂ ਵਿੱਚ ਬਦਲੀਏ:

ਵੈਸਾਖ ਸੁਦੀ ੩, ੧੫੨੬ ਬਿ:
=੧੫ ਅਪ੍ਰੈਲ, ੧੪੬੯ ਸ:ਸ:
=੨੦ ਵੈਸਾਖ,੧੫੨੬ ਬਿ: (ਸੂਰਜੀ)
=ਸਨਿੱਚਰਵਾਰ
ਅੱਸੂ ਸੁਦੀ ੧੦, ੧੫੯੬ ਬਿ:
=੨੨ ਸਤੰਬਰ, ੧੫੩੯ ਸ:ਸ:
=੨੩ ਅੱਸੂ, ੧੫੯੬ ਬਿ: (ਸੂਰਜੀ)
=ਸੋਮਵਾਰ

### ਗੁਰੂ ਜੀ ਦੀ ਆਯੂ

(ਸ) ਵੈਸਾਖ ਸੁਦੀ ੩, ੧੫੨੬ ਬਿ: ਤੋਂ ਅੱਸੂ ਸੁਦੀ ੧੦, ੧੫੯੬ ਬਿ: ਤੱਕ
(ਹ) ੨੦ ਵੈਸਾਖ, ੧੫੨੬ ਬਿ: ਤੋ ੨੩ ਅੱਸੂ, ੧੫੯੬ ਬਿ: ਤੱਕ
=੭੦ ਸਾਲ, ੫ ਮਹੀਨੇ, ੩ ਦਿਨ
(ਕ) ੧੫ ਅਪ੍ਰੈਲ, ੧੪੬੯ ਸ:ਸ: ਤੋਂ ੨੨ ਸਤੰਬਰ, ੧੫੩੯ ਸ:ਸ: ਤੱਕ
=੭੦ ਸਾਲ, ੫ ਮਹੀਨੇ, ੭ ਦਿਨ
=੨੫੭੨੭ ਦਿਨ
=੩੬੭੫ ਹਫਤੇ, ੨ ਦਿਨ

(ੳ) ਤੇ (ਸ) ਦੀਆ ਤਾਰੀਖ਼ਾਂ ਬਿਕ੍ਰਮੀ ਸੰਮਤ ਦੇ ਚੰਦ੍ਰਮਾਂ ਦੇ ਸੁਦੀ ਤੇ ਵਦੀ ਦੇ ਪੱਖ ਅਨੁਸਾਰ ਹਨ।

(ਅ) ਤੇ (ਹ) ਦੀਆ ਤਾਰੀਖ਼ਾਂ ਉਸੀ ਸੰਮਤ ਦੇ ਸੂਰਜੀ (ਸੰਗ੍ਰਾਂਦੀਂ) ਮਹੀਨਿਆਂ ਅਨੁਸਾਰ ਹਨ।

ਉੱਤਰੀ ਭਾਰਤ ਵਿੱਚ ਚੰਦ੍ਰਮਾਸ ਵਦੀ ਏਕਮ ਨਾਲ ਅਰੰਭ ਹੁੰਦਾ ਹੈ ਜੋ ਕਿ ਆਮ ਤੌਰ ਤੇ ਪਿਛਲੇ ਮਹੀਨੇ ਦੀ ਪੂਰਨਮਾਸ਼ੀ ਤੋ ਅਗਲੇ ਦਿਨ ਹੁੰਦੀ ਹੈ, ਅਤੇ ਪੂਰਨਮਾਸ਼ੀ ਵਾਲੇ ਦਿਨ ਮਹੀਨਾ ਪੂਰਾ ਹੁੰਦਾ ਹੈ । ਸੂਰਜੀ ਮਹੀਨੇ ਸੰਗ੍ਰਾਦ ਤੋ ਸ਼ੁਰੂ ਹੁੰਦੇ ਹਨ।

ਸਾਧਾਰਨ ਚੰਦ੍ਰ ਸਾਲ ਸੂਰਜੀ ਸਾਲ ਤੋ ੧੧ ਦਿਨ ਛੋਟਾ ਹੈ। ਇਸ ਲਈ ਚੰਦ੍ਰ ਸਾਲ ਦਾ ਸੂਰਜੀ ਸਾਲ ਨਾਲ ਮੇਲ ਰੱਖਣ ਲਈ ਹਰ ਤੀਜੇ ਜਾਂ ਚੌਥੇ ਸਾਲ ਚੰਦ੍ਰ ਸਾਲ ਵਿੱਚ ੧ ਮਹੀਨਾ ਵਧਾ ਦਿੱਤਾ ਜਾਂਦਾ ਹੈ। ਇਸ ਤਰਾਂ ਇਸ ਸਾਲ ਵਿੱਚ ੧੩ ਮਹੀਨੇ ਹੋ ਜਾਂਦੇ ਹਨ।, ਅਤੇ ਇਕੋ ਨਾਂ ਦੇ ੨ ਮਹੀਨੇ ਹੁੰਦੇ ਹਨ। ਵਾਧੂ ਮਹੀਨੇ ਨੂੰ ਮਲਮਾਸ ਜਾਂ ਲੌਂਦ ਦਾ ਮਹੀਨਾ ਆਖਿਆ ਜਾਂਦਾ ਹੈ। ੧੯ ਸਾਲਾਂ ਵਿੱਚ ੭ ਮਲਮਾਸ ਹੰਦੇ ਹਨ।

ਕਿਉਂਕਿ ਚੰਦ੍ਰਮਾਸ ਦੇ ਮਹੀਨੇ ੨੯ ਜਾਂ ੩੦ ਦਿਨ ਦੇ ਹੁੰਦੇ ਹਨ, ਅਤੇ ਸੂਰਜੀ ਬਿਕ੍ਰਮੀ ਮਹੀਨੇ ੨੯,੩੦, ੩੧, ਜਾਂ ੩੨ ਦਿਨ ਦੇ, ਅਤੇ ਕਿਉਂਕਿ ਚੰਦ੍ਰਮਾਸਾਂ ਵਿੱਚ ਲੌਂਦ ਦੇ ਮਹੀਨੇ ਆ ਜਾਂਦੇ ਹਨ, ਇਸ ਲਈ ਆਯੂ [illegible] ਵੱਖ ਵੱਖ (ਸੂਰਜੀ ਅਤੇ ਚੰਦ੍ਰੀ) ਕੈਲੰਡਰਾਂ ਅਨੁਸਾਰ ਕਰਨ ਨਾਲ ਕਦੇ ਹੀ ਮੇਲ ਖਾਵੇਗੀ, ਜਿਵੇਂ ਕਿ (ੳ) ਦੀ (ਅ) ਨਾਲ, ਅਤੇ (ਸ) ਦੀ (ਹ) ਨਾਲ ਤੁਲਨਾਂ ਕੀਤਿਆਂ ਸਪਸ਼ਟ ਹੁੰਦਾ ਹੈ। ਜੇ ਆਯੂ ਦੇ ਨਾਲ ਇਹ ਨਹੀਂ ਦਸੱਿਆ ਜਾਂਦਾ ਕਿ ਆਯੂ ਕਿਸ ਕੈਲੰਡਰ ਅਨੁਸਾਰ ਹੈ ਤਾਂ ਪਾਠਕ ਗ਼ਲਤ ਸਿੱਟੇ ਤੇ ਪਹੁੰਚ ਸਕਦੇ ਹਨ।

ਹੇਠ ਲਿਖੀ ਉਦਾਹਰਣ ਇਸ ਨੂੰ ਹੋਰ ਵੀ ਸਪਸ਼ਟ ਕਰ ਦੇਵੇਗੀ:

(ਖ) ਚੇਤ ਸੁਦੀ ੧, ੨੦੪੯ ਬਿ: ੨੨ ਚੇਤ ਨੂੰ ਸੀ
(ਗ) ਚੇਤ ਸੁਦੀ ੧, ੨੦੫੦ ਬਿ: ੧੧ ਚੇਤ ਨੂੰ ਸੀ
(ਘ) ਚੇਤ ਸੁਦੀ ੧, ੨੦੫੧ ਬਿ: ੨੯ ਚੇਤ ਨੂੰ ਸੀ

ਭਾਵੇਂ (ਖ) ਤੇ (ਗ) ਵਿੱਚ, ਅਤੇ (ਗ) ਤੇ (ਘ) ਵਿੱਚ ਚੰਦ੍ਰਸਾਲ ਅਨੁਸਾਰ ਪੂਰੇ ੧ ਸਾਲ ਦਾ ਫਰਕ ਹੈ, ਪਰ ਪਹਿਲੀ ਹਾਲਤ ਵਿੱਚ ਸੰਗ੍ਰਾਦਾਂ ਮੁਤਾਬਿਕ ੧ ਸਾਲ ਤੋਂ ੧੧ ਦਿਨ ਘੱਟ

ਹਨ ਅਤੇ ਦੂਜੀ ਵਿੱਚ ੧ ਸਾਲ ਤੋਂ ੧੮ ਦਿਨ ਵੱਧ। (ਖ) ਤੇ (ਘ) ਵਿੱਚ ਚੰਦ੍ਰਸਾਲ ਅਨੁਸਾਰ ਪੂਰੇ ੨ ਸਾਲ ਹਨ, ਪਰ ਸੰਗ੍ਰਾਂਦਾ ਮੁਤਾਬਿਕ ੨ ਸਾਲ ਅਤੇ ੭ ਦਿਨ।

**ਵੈਸਾਖ ਸੁਦੀ ੩ ਦਾ ਪੱਖ ਪੂਰਨ ਵਾਲਿਆ ਨੂੰ ਚੇਤੇ ਰੱਖਣਾ ਚਾਹੀਦਾ ਹੈ ਕਿ ਇਹ ਚੰਦ੍ -ਸੂਰਜੀ ਸੰਮਤ ਦੁਆਰਾ ਗਣਿਤ ਕੀਤੀ ਹੋਈ ਤਾਰੀਖ਼ ਹੈ, ਉਨ੍ਹਾਂ ਵੱਲੋਂ ਪਰਵਾਣਿਤ ਜੋਤੀ ਜੋਤ ਸਮਾਉਣ ਦੀ ਤਾਰੀਖ ਅੱਸੂ ਸੁਦੀ ੧੦, ੧੫੯੬ ਬਿ: ਵਿੱਚੋਂ ੭੦ ਸਾਲ, ੫ ਮਹੀਨੇ, ੭ ਦਿਨ ਘਟਾ ਕੇ। ਇਸ ਗੱਲ ਨਾਲ ਕੋਈ ਫ਼ਰਕ ਨਹੀ ਪੈਂਦਾ ਕਿ ਇਸ ਦੀ ਗਣਿਤ ਭਾਈ ਮਨੀ ਸਿੰਘ ਨੇ ਕੀਤੀ ਸੀ ਜਾਂ ਹੋਰ ਕਿਸੇ ਪ੍ਰਾਚੀਨ ਲਿਖਾਰੀ ਨੇ।**

ਇਸ ਤੋਂ ਪਹਿਲਾਂ ਕਿ ਅਸੀਂ ਇਨ੍ਹਾਂ ਦੋਹਾਂ ਵਿਚਾਰਧਾਰਾਂ ਤੋਂ ਵੱਖਰੀ ਤੇ ਵਿਲੱਖਣਤਾ ਵਾਲੀ ਤਾਰੀਖ਼ ਪੇਸ਼ ਕਰੀਏ, ਗਿ: ਈਸ਼ਰ ਸਿੰਘ ਨਾਰਾ ਵੱਲੋਂ ਜਿਸ ਟੇਵੇ ਨੂੰ ਆਪਣੀ ਪੁਸਤਕ **ਵਸਾਖ ਨਹੀਂ ਕੱਤਕ** ਵਿੱਚਸਹੀ ਸਾਬਿਤ ਕਰਨ ਦਾ ਯਤਨ ਕੀਤਾ ਗਿਆ ਸੀ, ਉਸ ਵਿੱਚ ਕੁੱਝ ਸ੍ਵੈ-ਵਿਰੋਧੀ ਤੱਥਾਂ ਤੇ ਵਿਚਾਰ ਕਰੀਏ:

## ਟੇਵਾ ਕੱਤਕ ਪੂਰਨਮਾਸ਼ੀ ਦਾ

ਸੰਮਤ ੧੫੨੬ ਮੱਘਰ ਦਿਨ ੯, ਬ੍ਰਹਸਪਤ ਵਾਰ, ਇਸ਼ਟ ੪੧ ਘੜੀਆਂ ੧੮ ਪਲ




**੧) ਇਸ ਟੇਵੇ ਵਿੱਚ ਕੱਤਕ ਪੂਰਨਮਾਸ਼ੀ ੯ ਮੱਘਰ, ੧੫੨੬ ਬਿ: ਨੂੰ ਦਿਖਾਈ ਗਈ ਹੈ। ਪਰ ਕੱਤਕ ਸੁਦੀ ਪੂਰਨਮਾਸ਼ੀ, ੧੫੨੬ ਬਿ: ੨੧, ਕੱਤਕ, ੨੦ ਅਕਤੂਬਰ, ੧੪੬੯ ਸ:ਸ:, ਸ਼ੁੱਕਰਵਾਰ ਨੂੰ ਸੀ।** ਕੱਤਕ ਪੂਰਨਮਾਸ਼ੀ ਤੋਂ ਅਗਲੀ ਪੂਰਨਮਾਸ਼ੀ ੧੯ ਨਵੰਬਰ, ੧੪੬੯ ਸ:ਸ: , ੨੨ ਮੱਘਰ ਐਤਵਾਰ ਨੂੰ ਸੀ। ਇਹ ਪੂਰਨਮਾਸ਼ੀ ਮੱਘਰ ਸੁਦੀ ੧੫ ਸੀ, ਨਾਂ ਕਿ ਕੱਤਕ ਸੁਦੀ ੧੫ । ਦਰ ਅਸਲ ੯ ਮੱਘਰ ਨੂੰ ਮੱਘਰ ਸੁਦੀ ਦੂਜ ਸੀ।

**੨) ਟੇਵੇ ਵਿੱਚ ਦਿੱਤਾ ਦਿਨ ਵੀਰਵਾਰ ਹੈ। ਇਹ ਵੀ ਗ਼ਲਤ ਹੈ।** ਕੱਤਕ ਪੂਰਨਮਾਸ਼ੀ ਨੂੰ ਸ਼ੁੱਕਰਵਾਰ ਸੀ। ਵੀਰਵਾਰ ੯ ਮੱਘਰ ਨੂੰ ਵੀ ਨਹੀ ਸੀ, ਬਲਕਿ ਉਸ ਮਿਤੀ ਨੂੰ ਸੋਮਵਾਰ ਸੀ। ਸੂਰਜ ਚੰਦ੍ਰਮਾਂ ਨੂੰ ਜ਼ਰੂਰ ਪੂਰਨਮਾਸ਼ੀ ਦੀ ਸਥਿਤੀ ਵਿੱਚ ਦਿਖਾਇਆ ਹੈ, ਪਰ ਸਾਰੇ ਗ੍ਰਹਿਾਂ ਦੀਆਂ ਰਾਸ਼ੀਆਂ ਗਲਤ ਹਨ । ਰਾਹੂ ਦੀ ਥਾਂ ਕੇਤੂ ਅਤੇ ਕੇਤੂ ਦੀ ਥਾਂ ਰਾਹੂ ਹੈ ।

੩) ਗਿ: ਜੀ ਨੇ ਇਸ ਗੱਲ ਤੇ ਬੜਾ ਜ਼ੋਰ ਦਿੱਤਾ ਹੈ ਕਿ ੫੦੦ ਸਾਲ ਬਾਅਦ ੨੦੨੬ ਬਿ: ਨੂੰ ਪੂਰਨਮਾਸ਼ੀ ਫ਼ਿਰ ੯ ਮੱਘਰ ਨੂੰ ਵਾਪਰੀ ਤੇ ਇਸ ਨੂੰ ਗੁਰੂ ਜੀ ਦਾ ਕ੍ਰਿਸ਼ਮਾ ਦੱਸਿਆ ਹੈ।

**ਇਹ ਠੀਕ ਹੈ ਕਿ ੨੦੨੬ ਬਿ: ਕੱਤਕ ਪੂਰਨਮਾਸ਼ੀ ੯ ਮੱਘਰ ਮੁਤਾਬਿਕ ੨੩ ਨਵੰਬਰ, ੧੯੬੯ ਸ:ਸ: ਨੂੰ ਹੀ ਸੀ। ਪਰ ਬੜੀ ਸਰਲ ਗਣਿਤ ਨਾਲ ਸਿੱਧ ਕੀਤਾ ਜਾ ਸਕਦਾ ਹੈ ਕਿ ੫੦੦ ਸਾਲ ਪਹਿਲਾਂ ਬਿ: ਸੂਰਜੀ ਕੈਲੰਡਰ ਅਨੁਸਾਰ ਉਹੀ ਤਿਥ ਉਸੇ ਮਹੀਨੇ ਦੀ ਉਸੀ ਤਾਰੀਖ ਨੂੰ ਨਹੀ ਹੋ ਸਕਦੀ। ਗਣਿਤ ਇਸ ਪ੍ਰਕਾਰ ਹੈ:-**

੯ ਮੱਘਰ ੧੫੨੬ ਬਿ: = ੬ ਨਵੰਬਰ, ੧੪੬੯ ਸ:ਸ:
੯ ਮੱਘਰ ੨੦੨੬ ਬਿ: =੨੩ ਨਵੰਬਰ, ੧੯੬੯ ਸ:ਸ:

<u>ਇਨ੍ਹਾਂ ਦੋਨਾ ਤਾਰੀਖ਼ਾਂ ਵਿੱਚ ਦਿਨਾਂ ਦੀ ਸੰਖਿਆ ਦੀ ਗਣਿਤ:</u>

੬ ਨਵੰਬਰ ੧੪੬੯ ਤੋਂ ੬ ਨਵੰਬਰ ੧੫੬੯ ਸ:ਸ: ਤੱਕ = ੩੬੫੨੫
੬ ਨਵੰਬਰ ੧੫੬੯ ਤੋਂ ੬ ਨਵੰਬਰ ੧੬੬੯ ਸ:ਸ: ਤੱਕ = ੩੬੫੨੫
੬ ਨਵੰਬਰ ੧੬੬੯ ਤੋਂ ੬ ਨਵੰਬਰ ੧੭੬੯ ਸ:ਸ: ਤੱਕ = ੩੬੫੧੪
(੧੭੫੨ ਸ:ਸ: ਵਿੱਚ ੧੧ ਦਿਨ ਖੋਰੇ ਗਏ)
੬ ਨਵੰਬਰ ੧੭੬੯ ਤੋਂ ੬ ਨਵੰਬਰ ੧੮੬੯ ਸ:ਸ: ਤੱਕ = ੩੬੫੨੪
(੧੮੦੦ ਸ:ਸ: ਲੀਪ ਦਾ ਸਾਲ ਨਹੀ ਸੀ)
੬ ਨਵੰਬਰ ੧੮੬੯ ਤੋ ੬ ਨਵੰਬਰ ੧੯੬੯ ਸ:ਸ: ਤੱਕ = ੩੬੫੨੪
(੧੯੦੦ ਸ:ਸ: ਲੀਪ ਦਾ ਸਾਲ ਨਹੀ ਸੀ)

੬ ਨਵੰਬਰ ੧੯੬੯ ਤੋਂ ੨੩ ਨਵੰਬਰ ਤੱਕ = ੧੭

---

**ਕੁੱਲ =੧੮੨੬੨੯ ਦਿਨ**
**(੨੬੦੮੯ ਹਫਤੇ, ੬ ਦਿਨ)**

<u>ਦੂਜੇ ਤਰੀਕੇ ਨਾਲ</u>
ਸੂਰਜ ਸਿਧਾਂਤ ਅਨੁਸਾਰ ੧ ਸਾਲ = ੩੬੫ ਦਿਨ, ੧੫ ਘੜੀ, ੩੧ ਪਲ, ੩੦
**੫੦੦ ਸਾਲ = ੧੮੨੬੨੯ ਦਿਨ, ੨੨ ਘੜੀ, ੩੦ ਪਲ**
(ਸਿੱਟਾ ਉੱਪਰ ਵਾਗ ਹੀ)
੧ ਚੰਦ੍ਰਮਾਸ = ੨੯ ਦਿਨ, ੧੨ ਘੰਟੇ, ੪੪ ਮਿੰਟ, ੩ ਸੈ:
**੧੮੨੬੨੯ ਦਿਨ = ੬੧੮੪ ਚੰਦ੍ਰਮਾਸ, ੧੨ ਦਿਨ**

**ਉਪਰਲਿਆਂ ਅੰਕੜਿਆਂ ਤੋਂ ਸਿੱਟਾ ਇਹ ਨਿਕਲਿਆ ਕਿ ਜੋ ਤਿਥੀ ਸੂਰਜ ਸਿਧਾਂਤ ਅਨੁਸਾਰ ਕਿਸੇ ਵੀ ਮਹੀਨੇ ਦੀ ਕਿਸੇ ਤਾਰੀਖ਼ (ਪ੍ਰਵਿਸ਼ਟੇ) ਨੂੰ ਹੋਏਗੀ, ੫੦੦ ਸਾਲ ਪਹਿਲਾਂ ਉਸੇ ਮਹੀਨੇ ਦੇ ਉਸੇ ਪ੍ਰਵਿਸ਼ਟੇ ਨੂੰ ਉਸ ਤੋਂ ੧੨ ਤਿਥੀਆਂ ਪਹਿਲਾਂ ਦੀ ਤਿਥ ਹੋਏਗੀ।**

ਹੁਣ, ੯ ਮੱਘਰ, ੨੦੨੬ ਬਿ: ਨੂੰ ਪੂਰਨਮਾਸ਼ੀ ਸੀ,, ਇਸ ਲਈ ੫੦੦ ਸਾਲ ਪਹਿਲਾ ੯ ਮੱਘਰ ਨੂੰ ਪੂਰਨਮਾਸ਼ੀ ਤੋਂ ੧੨ ਤਿਥਾਂ ਪਹਿਲਾਂ ਸੁਦੀ ਤੀਜ ਹੋਵੇਗੀ। ਲੇਖਿਕ ਕ੍ਰਿਤ '**ਜੰਤਰੀ ੫੦੦**' ੧੫੨੬ ਬਿ: ਦਾ ਕੈਲੰਡਰ ਵੇਖਣ ਤੋਂ ਪਤਾ ਲੱਗਦਾ ਹੈ ਕਿ ਉਸ ਦਿਨ ਮੱਘਰ ਸੁਦੀ ਦੂਜ ਸੀ। ਉਪ੍ਰੋਕਤ ਗਣਿਤ ਤੋ ੧ ਤਿਥ ਦਾ ਫ਼ਰਕ ਇਸ ਕਰਕੇ ਹੈ ਕਿ ਇਥੇ ਦਿੱਤੀ ਗਣਿਤ ਔਸਤ ਤੇ ਸਥੂਲ ਗਣਿਤ ਹੈ। ਸੂਖਸ਼ਮ ਗਣਿਤ ਨਾਲੋਂ ੧ ਤਿਥ ਦਾ ਫ਼ਰਕ ਹੋ ਸਕਦਾ ਹੈ।

**ਹਫਤੇ ਦੇ ਦਿਨਾਂ ਅਨੁਸਾਰ ੫੦੦ ਸਾਲਾਂ ਵਿੱਚ ੬ ਦਿਨਾਂ ਦਾ ਫਰਕ ਪਿਆ ਹੈ। ੯ ਮੱਘਰ, ੨੦੨੬ ਬਿ: ਨੂੰ ਐਤਵਾਰ ਸੀ। ਇਸ ਲਈ ੯ ਮੱਘਰ ੧੫੨੬ ਬਿ: ਨੂੰ ਐਤਵਾਰ ਤੋ ੬ ਦਿਨ ਪਹਿਲਾ ਦਾ ਦਿਨ ਸੋਮਵਾਰ ਸੀ। ਇਸ ਲਈ ਟੇਵੇ ਵਿੱਚ ਦਿੱਤਾ ਦਿਨ ਵੀਰਵਾਰ ਵੀ ਗ਼ਲਤ ਹੈ।**

ਉਪ੍ਰੋਕਤ ਸਾਰੀ ਗਣਿਤ ਕਰਨ ਤੋ ਬਗ਼ੈਰ ਲੇਖਿਕ ਕ੍ਰਿਤ '**Jantri 500 Years**' ਵਿੱਚੋ ਦੇਖਿਆ ਜਾ ਸਕਦਾ ਹੈ ਕਿ ੯ ਮੱਘਰ ੧੫੨੬ ਬਿ: ਨੂੰ ਮੱਘਰ ਸੁਦੀ ੨, ਸੋਮਵਾਰ ਸੀ।

੪) ਟੇਵੇ ਵਿੱਚ ਦਿੱਤੇ ਗ੍ਰਹਿ ਰਾਹੂ, ਕੇਤੂ, ਸ਼ਨੀ, ਬ੍ਰਹਸਪਤਿ, ਬੁੱਧ ਅਤੇ ਸ਼ੁੱਕਰ ਸਭ ਗ਼ਲਤ ਸਥਾਨਾਂ ਤੇ ਹਨ ।

੫) ਦੋਹਾਂ ਪੱਖਾਂ ਦੇ ਵਿਚਾਰਵਾਨ ਇਸ ਤੇ ਸਹਿਮਤ ਹਨ ਕਿ ਗੁਰੂ ਜੀ ਦਾ ਜਨਮ ਅੱਧੀ ਰਾਤ ਤੋਂ ਬਾਅਦ ਦਾ ਹੈ । ਪਰ ਟੇਵੇ ਵਿੱਚ ਦਿੱਤਾ ਜਨਮ ਦਾ ਸਮਾਂ ੪੧ ਘੜੀ ੧੮ ਪਲ ਅੱਧੀ ਰਾਤ ਤੋਂ ਪਹਿਲਾਂ ਦਾ ਬਣਦਾ ਹੈ । ਇਹ ਵੀ ਗ਼ਲਤ ਹੈ ।

ਅਸੀਂ ਬੜੇ ਭਰੋਸੇ ਨਾਲ ਕਹਿ ਸਕਦੇ ਹਾਂ ਕਿ ਜਾਂ ਤਾਂ ਇਹ ਟੇਵਾ ਕਿਸੇ ਪੰਡਿਤ ਦਾ ਨਹੀਂ ਬਣਾਇਆ ਹੋਇਆ ਅਤੇ ਜਾਂ ਫਿਰ ਉਸ ਪੰਡਿਤ ਨੂੰ ਪਤਾ ਹੀ ਨਹੀਂ ਸੀ ਕਿ ਟੇਵੇ ਕੀ ਹੁੰਦੇ ਹਨ ।

ਹੁਣ ਅਸੀਂ ਸ: ਕਰਮ ਸਿੰਘ ਹਿਸਟੋਰੀਅਨ ਦੀ ਪੁਸਤਕ -ਕੱਤਕ ਕਿ ਵਿਸਾਖ - ਵਿੱਚ ਦਿੱਤੇ ਟੇਵੇ ਤੇ ਵਿਚਾਰ ਕਰਾਂਗੇ । ਇਹ ਟੇਵਾ ਹੇਠ ਦਿੱਤਾ ਜਾਂਦਾ ਹੈ । ਸ: ਕਰਮ ਸਿੰਘ ਲਿਖਦੇ ਹਨ --- ਟੇਵੇ ਦੀ ੮ ਵਿਸਾਖ ਬੁਧਵਾਰ ਦੀ ਲਿਖਤ ਅਸ਼ੁੱਧ ਹੈ । ਪਰ ਜਦ ਸੰਮਤ ੧੫੨੭ ਦੀ ਵਿਸਾਖ ਸੁਦੀ ੩ ਤੋਂ ਹਿਸਾਬ ਕਰੀਦਾ ਹੈ ਤਾਂ ਇਸ ਸਾਲ ਵਿਸਾਖ ਸੁਦੀ ੩ ਬੁਧਵਾਰ ੮ ਵਿਸਾਖ ਹੀ ਬਣਦੀ ਹੈ, ਇਸ ਤੋਂ ਮਲੂਮ ਹੁੰਦਾ ਹੈ ਕਿ ਟੇਵਾ ਬਣਾਣ ਵਾਲੇ ਨੇ ਇੱਕ ਸਾਲ ਦਾ ਭੁਲੇਖਾ ਖਾਧਾ ਹੈ । --- ਮਾਲੂਮ ਹੁੰਦਾ ਹੈ ਕਿ ਟੇਵਾ ਬਣਾਣ ਵਾਲੇ ਨੇ ੧੫੨੬ ਨੂੰ ਗਤ ਮੰਨ ਕੇ ਉਸਦਾ ੧੫੨੭ ਵਰਤਮਾਨ ਕਰ ਦਿਤਾ ਅਤੇ ਫੇਰ ਭੁੱਲਕੇ ਸੰਮਤ ੧੫੨੭ ਵਰਤਮਾਨ ਦਾ ਟੇਵਾ ਬਣਾਣ ਦੀ ਥਾਂ ਸੰਮਤ ੧੫੨੭ ਗਤ ਦਾ ਟੇਵਾ ਬਣਾ ਦਿੱਤਾ ਜਿਸ ਨਾਲ ਟੇਵੇ ਵਿਚ ਪੂਰੇ ਇਕ ਸਾਲ ਦਾ ਫਰਕ ਪੈ ਗਿਆ ।

ਸ: ਕਰਮ ਸਿੰਘ ਦੇ ਉਪ੍ਰੋਕਤ ਵਿਚਾਰ ਤੋਂ ਸਪਸ਼ਟ ਹੈ ਕਿ ਉਹ ਇਸ ਟੇਵੇ ਨੂੰ ਵਿਸਾਖ ਸੁਦੀ ੩ ਦਾ ਮੰਨਦੇ ਹਨ । ਉਨ੍ਹਾਂ ਨੂੰ ਵੀ ਟੇਵਿਆਂ ਬਾਰੇ ਇਲਮ ਨਹੀਂ ਸੀ, ਨਹੀਂ ਤਾਂ ਉਹ ਇਸ ਟੇਵੇ ਨੂੰ ਵਿਸਾਖ ਸੁਦੀ ਤੀਜ ਦੀ ਪੁਸ਼ਟੀ ਲਈ ਕਦਾਚਿਤ ਨਾ ਵਰਤਦੇ ।

**ਇਹ ਟੇਵਾ ਵਦੀ ਤੀਜ ਦਾ ਤਾਂ ਹੋ ਸਕਦਾ ਹੈ ਪਰ ਸੁਦੀ ਤੀਜ ਦਾ ਬਿਲਕੁਲ ਨਹੀ** । ਇਹ ਗੱਲ ਚੰਦ੍ਮਾ ਅਤੇ ਸੂਰਜ ਦੀਆਂ ਟੇਵੇ ਵਿੱਚ ਸਥਿਤੀਆਂ ਤੋਂ ਸਪਸ਼ਟ ਹੈ । ਜਿ ਇਹ ਟੇਵਾ ਕੁੱਝ ਦਸਦਾ ਹੈ ਤਾਂ ਉਹ ਕੇਵਲ ਇਹ ਕਿ ਕਿਸੇ ਨੇ ਗੁਰੂ ਜੀ ਦੇ ਜੋਤੀ ਜੋਤ ਸਮਾਉਣ ਦੀ ਮਿਤੀ ਅੱਸੂ ਵਦੀ ੧੦, ੧੫੯੬ ਬਿ: ਵਿੱਚੋਂ ੭੦ ਸਾਲ ੫ ਮਹੀਨੇ ੭ ਦਿਨ ਘਟਾ ਕੇ ਵੈਸਾਖ ਵਦੀ ੩ ਦਾ ਟੇਵਾ ਬਣਾਉਣ *f* ਦਾ ਯਤਨ ਕੀਤਾ ਹੈ, ਨਾ ਕਿ ਸੁਦੀ ੩ ਦਾ । ਇਸ ਨਾਲ ਘੱਟੋ ਘੱਟ ਇਕ ਹੋਰ ਸੋਮੇਂ ਤੋਂ ਗੁਰੂ ਜੀ ਦੇ ਜੋਤੀ ਜੋਤ ਸਮਾਉਣ ਦੀ ਤਾਰੀਖ ਵਦੀ ੧੦ ਹੋਣ ਦੀ ਪ੍ਰੋੜਤਾ ਹੋ ਜਾਂਦੀ ਹੈ । ਅਚੰਭੇ ਵਾਲੀ ਗੱਲ ਇਹ ਹੈ ਕਿ ਗੁਰੂ ਜੀ ਦੀ ਜੋਤੀ ਜੋਤ ਸਮਾਉਣ ਦੀ ਜਿਸ ਤਾਰੀਖ ਨੂੰ ਸ: ਕਰਮ ਸਿੰਘ ਸਹੀ ਨਹੀਂ ਮੰਨਦੇ ਉਸੇ ਦੀ ਪ੍ਰੋੜਤਾ ਉਨ੍ਹਾਂ ਦੇ ਦਿੱਤੇ ਟੇਵੇ ਤੋਂ ਹੀ ਹੋ ਜਾਂਦੀ ਹੈ !

ਟੇਵਾ ਵਿਸਾਖ ਦਾ

ਸੰਮਤ ੧੫੨੬, ਵਿਸਾਖ ਦਿਨ ੮, ਬੁੱਧਵਾਰ, ਇਸ਼ਟ ੫੧ ਘੜੀ ੩੦ ਪਲ

੧੧
੧੦ ਮੰਗਲ
੯ ਕੇਤੂ
੧੨ ਸ਼ੁੱਕ੍ਰ
੮ ਚੰਦ੍ਮਾਂ
੧ ਸੂਰਜ , ਬੁੱਧ
੭ ਸਨੀਚਰ
੨
੪ ਬ੍ਰਹਸਿਪਤਿ
੬
੩ ਰਾਹੂ
੫

ਸ: ਕਰਮ ਸਿੰਘ ਹਿਸਟੋਰੀਅਨ ਦੀ ਗਣਿਤ ਠੀਕ ਨਹੀਂ ਹੈ । ਸੰਮਤ ੧੫੨੭ ਬਿ: ੮ ਵੈਸਾਖ ਨੂੰ ਮੰਗਲਵਾਰ, ਅਤੇ ਵੈਸਾਖ ਸੁਦੀ ੨ ਸੀ, ਨਾ ਕਿ ਬੁੱਧਵਾਰ ਅਤੇ ਵੈਸਾਖ ਸੁਦੀ ੩ ।

**ਕੱਤਕ ਪੂਰਨਮਾਸ਼ੀ ਵਾਲੇ ਟੇਵੇ ਵਿੱਚ ਬ੍ਰਹਸਪਤਿ ਗਿਆਰ੍ਹਵੀਂ ਰਾਸ਼ੀ ਵਿੱਚ ਹੈ, ਅਤੇ ਵੈਸਾਖ ਦੇ ਟੇਵੇ ਵਿੱਚ ਚੌਥੀ ਰਾਸ਼ੀ ਵਿੱਚ । ਬ੍ਰਹਸਪਤਿ ਇੱਕ ਰਾਸ਼ੀ ਵਿੱਚ ਤਕਰੀਬਨ ਇੱਕ ਸਾਲ ਰਹਿੰਦਾ ਹੈ । ਇਸ ਲਈ ਇਨ੍ਹਾਂ ਦੋਹਾਂ ਟੇਵਿਆਂ ਵਿੱਚ ਘੱਟ ਤੋਂ ਘੱਟ ੬ ਸਾਲ ਅਤੇ ਵੱਧ ਤੋਂ ਵੱਧ ੮ ਸਾਲ ਦਾ ਫਰਕ ਹੈ । ਦੋਹਾਂ ਟੇਵਿਆਂ ਵਿੱਚ ਬਹੁਤ ਗ਼ਲਤੀਆਂ ਹਨ ।**

**ਕੱਤਕ ਪੂਰਨਮਾਸ਼ੀ ਦਾ ਪੱਖ ਪੂਰਨ ਵਾਲੇ ਵਿੱਦਵਾਨ ਕੇਸਰ ਸਿੰਘ ਛਿੱਬਰ ਦੇ 'ਬੰਸਾਵਲੀ ਨਾਮਾ (ਰਚਨਾਂ ੧੧ ਅਕਤੂਬਰ ੧੭੬੯ ਸੰਨ)' ਦਾ ਹਵਾਲਾ ਵੀ ਦਿੰਦੇ ਹਨ, ਪਰ ਆਪ ਹੇਠ ਲਿਖੀਆਂ ਦੋ ਮਿਸਾਲਾਂ ਤੋਂ ਦੇਖ ਸਕਦੇ ਹੋ ਕਿ ਆਪਣੀ ਗੱਲ ਨੂੰ ਸਹੀ ਸਾਬਤ ਕਰਨ ਲਈ ਕੇਸਰ ਸਿੰਘ ਦੀ ਤਾਰੀਖ਼ ਦੇ ਤੱਥਾਂ ਨੂੰ ਕਿਸ ਤਰ੍ਹਾਂ ਤੋੜਿ-ਮਰੋੜਿ ਕੇ ਪੇਸ਼ ਕੀਤਾ ਗਿਆ ਹੈ:-**

**ਬੰਸਾਵਲੀ ਨਾਮਾ "ਸੰਮਤ ਪੰਦ੍ਰਾਂ ਸੈ ਛੱਬੀ ਭਏ। ਤਬ ਬਾਬਾ ਨਾਨਕ ਸਾਹਿਬ ਜੀ ਜਨਮ ਲੈ ਲਏ। ਮਾਹ ਕਾਤਕ ਦਿਨ ਚਉਦਾਂ ਚਾਰ। ਪੁੰਨਿਆਂ ਰਾਤਿ ਗੁਰੂ ਨਾਨਕ ਜੀ ਲੀਨਾ ਅਵਤਾਰ ।੧੨੦।"**

**ਗਿਆਨੀ ਈਸ਼ਰ ਸਿੰਘ ਨਾਰਾ ਆਪਣੀ ਪੁਸਤਕ 'ਵਿਸਾਖ ਨਹੀਂ ਕੱਤਕ' ਵਿੱਚ ਇਸ ਦਾ ਹਵਾਲਾ ਇਸ ਤਰ੍ਹਾਂ ਦਿੰਦੇ ਹਨ "ਮਹਾਂ ਕਾਰਤਕ ਦਿਨ ਚਾਰ। ਪੁੰਨਿਆਂ ਰਾਤ ਗੁਰੂ ਨਾਨਕ ਲੀਨਾ ਅਵਤਾਰ*" ਅਤੇ *ਨੋਟ ਵਿੱਚ ਇਸ ਤਰ੍ਹਾਂ ਲਿਖਦੇ ਹਨ "ਇਹ ਮਹਾਂ ਕਾਰਤਕ ਦਿਨ ਚਾਰ ਦਾ ਭਾਵ ਮਹਾਨਤਾ ਭਰਿਆ ਕਤਕ ਮਹੀਨਾ (ਚਾਰ) ਸ੍ਰੇਸ਼ਟ ਦਿਨ ਪੁੰਨਿਆ ਹੈ।" ਸਿਤਮ ਵਾਲੀ ਗੱਲ ਹੈ ਕਿ ਗਿਆਨੀ ਜੀ ਮੂਲ ਪਾਠ ਵਿੱਚੋਂ 'ਚਉਦਾਂ' ਹੜਪ ਕਰ ਗਏ ਹਨ, ਅਤੇ 'ਮਾਹ' ਜਿਸ ਦਾ ਅਰਥ ਮਹੀਨਾਂ ਹੈ ਨੂੰ 'ਮਹਾਂ' ਵਿੱਚ ਬਦਲ ਦਿੱਤਾ ਹੈ। ਮੂਲ ਪਾਠ ਵਿੱਚ 'ਮਾਹ ਕਾਤਕ ਦਿਨ ਚਉਦਾਂ ਚਾਰ' ਦਾ ਅਰਥ ਹੈ ਕੱਤਕ ਮਹੀਨਾ ਅਠਾਰਾਂ ਦਿਨ ਗਏ । ਪਰ ਕੱਤਕ ਪੂਰਮਾਸ਼ੀ ਸੰਮਤ ੧੫੨੬ ਬਿ: ਨੂੰ ੨੧ ਕੱਤਕ ਸੀ, ਇਸ ਲਈ ਛਿੱਬਰ ਦੀ ਪੂਰਨਮਾਸ਼ੀ ਅਤੇ ੧੮ ਕੱਤਕ ਮੇਲ ਨਹੀਂ ਖਾਂਦੇ।**

**ਗੁਰੂ ਨਾਨਕ ਸਾਹਿਬ ਦੇ ਪ੍ਰਕਾਸ਼ ਦਿਹਾੜੇ ਸੰਬੰਧੀ ਕਨਿੰਘਮ ਜੀ ਆਪਣੀ ਪੁਸਤਕ** The History of The Sikhs **ਵਿੱਚ ਜ਼ਿਕਰ ਕਰਦੇ ਹਨ ਕਿ ਇੱਕ ਲਿਖਤ ੧੩ ਕੱਤਕ ਦਿੰਦੀ ਹੈ ਅਤੇ ਇੱਕ ਹੋਰ ੧੮ ਕੱਤਕ।**

**ਹੁਣ ਜ਼ਰਾ ਦੇਖੋ ਕਿ ਛਿੱਬਰ ਦਾ ਇਹੀ ਹਵਾਲਾ ਡਾ. ਹਰਜਿੰਦਰ ਸਿੰਘ ਦਿਲਗੀਰ ਆਣੇ ਲੇਖ ਵਿੱਚ ਇਸ ਤਰ੍ਹਾਂ ਦਿੰਦੇ ਹਨ "ਸੰਮਤ ਪੰਦ੍ਰਾਂ ਸੈ ਛੱਬੀ ਭਏ। ਤਬ ਬਾਬਾ ਨਾਨਕ ਸਾਹਿਬ ਜੀ ਜਨਮ ਲੈ ਲਏ। ਮਹਾਂ ਕਾਰਤਕ ਪੁੰਨਿਆਂ ਰਾਤ ਗੁਰੂ ਨਾਨਕ ਲੀਨਾ ਅਵਤਾਰ ।"**

**ਡਾ. ਦਿਲਗੀਰ ਜੀ ਮੂਲ ਪਾਠ ਵਿੱਚੋਂ 'ਦਿਨ ਚਉਦਾਂ ਚਾਰ' ਉੜਾ ਗਏ ਹਨ ਕਿਉਂਕਿ ਸ਼ਾਇਦ ਉਨ੍ਹਾਂ ਨੂੰ ਪਤਾ ਸੀ ਕਿ ੧੫੨੬ ਬਿ. ਵਿੱਚ ਕੱਤਕ ਪੂਰਨਮਾਸ਼ੀ ੧੮ ਕੱਤਕ ਨੂੰ ਨਹੀਂ ਸੀ। ਨਾਲ ਹੀ 'ਮਾਹ' ਨੂੰ 'ਮਹਾਂ' ਵਿੱਚ ਬਦਲ ਦਿੱਤਾ ਹੈ। ਇਸ ਨੂੰ ਕਹਿੰਦੇ ਹਨ ਖੋਜ!**

**ਡਾ. ਗੰਡਾ ਸਿੰਘ ਸੰਪਾਦਿਤ 'ਗੁਰਪਰਨਾਲੀਆਂ' ਵਿੱਚ ਪਹਿਲੀ ਗੁਰ-ਪ੍ਰਨਾਲੀ ਭਾਈ ਕੇਸਰ ਸਿੰਘ ਦੀ ਹੈ । ਉਸ ਵਿੱਚ ਗੁਰੂ ਸਾਹਿਬ ਦੇ ਪ੍ਰਕਾਸ਼ ਬਾਰੇ ਇਸ ਤਰ੍ਹਾਂ ਲਿਖਿਆ ਮਿਲਦਾ ਹੈ "ਬਾਬਾ ਨਾਨਕ ਦੇਵ ਜੀ ਜਨਮੇ ਰਾਇ ਭੋਇ ਭੱਟੀ ਦੀ ਤਲਵੰਡੀ ਬਾਰ ਵਿੱਚ। ਸੰਮਤ ੧੫੨੬ ਕਤਕ ਦਿਨ ਗਿਆਂ ਅਠਾਰਾਂ ੧੮ ਬੁੱਧਵਾਰ, ਪੁੰਨਿਆਂ ਸੁਦੀ ਦੁਇ ਪਹਿਰ ਅਤੇ ਇਕ ਘੜੀ ਰਾਤ ਗਈ। ਅਨੁਰਾਧਾ ਨਿਛੱਤ੍ਰ ਵਿੱਚ"**

**ਇਥੇ ਦਿੱਤੇ ਤੱਥਾਂ ਵਿੱਚੋਂ ਬੁਧਵਾਰ ਗ਼ਲਤ ਹੈ, ਸਹੀ ਸ਼ੁੱਕ੍ਰਵਾਰ ਹੈ। ਸ੍ਵਾਮੀ ਕੰਨੂ ਪਿੱਲੇ ਨੇ ਆਪਣੀ ਪੁਸਤਕ** Indian Ephemeris Part I Vol I **ਵਿੱਚ ਲਿਖਿਆ ਹੈ ਕਿ ਜੇ ਕਿਸੇ ਪਰਖੀ ਜਾ ਰਹੀ ਤਾਰੀਖ ਵਿੱਚ ਦਿੱਤੇ ਹੋਏ ਵਾਰ ਨਾਲੋਂ ਅਸਲੀ ਵਾਰ ਦਾ ਇੱਕ ਦਿਨ ਤੋਂ ਵੱਧ ਦਾ ਫ਼ਰਕ ਹੋਵੇ ਤਾਂ ਐਸੀ ਤਾਰੀਖ਼ ਨੂੰ ਗ਼ਲਤ ਸਮਝੋ।**

**ਕੱਤਕ ੨੧ ਸੀ ੧੮ ਨਹੀ।**

**ਅਨੁਰਾਧਾ ਨਛੱਤਰ ਵਿੱਚ ਕੱਤਕ ਪੂਰਨਮਾਸ਼ੀ ਨਾਂਹ ਕਦੇ ਹੋਈ ਹੈ, ਨਾਂਹ ਕਦੇ ਹੋਵੇਗੀ।**

**ਕਿਉਂਕਿ ਪੂਰਨਮਸ਼ੀ ਨਾਲ ਇਹ ਤਿੰਨ ਤੱਥ ਮੇਲ ਨਹੀਂ ਖਾਂਦੇ ਅਤੇ ਫ਼ਰਜ਼ੀ ਹਨ ਇਸ ਲਈ ਪੂਰਨਮਾਸ਼ੀ ਤੇ ਵੀ ਪ੍ਰਸ਼ਨ ਚਿੰਨ ਲੱਗ ਜਾਂਦਾ ਹੈ।**

**ਦਮਦਮੀ ਟਕਸਾਲ ਵਲੋਂ ਛਪੀ ਪੁਸਤਕ 'ਗੁਰਬਾਣੀ ਪਾਠ ਦਰਸ਼ਨ' ਗੁਰੂ ਸਾਹਿਬ ਦੇ ਪ੍ਰਕਾਸ਼ ਦੀ ਤਾਰੀਖ ਛਿੱਬਰ ਦੀ ਗੁਰ ਪਰਨਾਲੀ ਦੇ ਆਧਾਰ ਤੇ ਇਸ ਤਰ੍ਹਾਂ ਦਰਜ ਹੈ "ਅਵਤਾਰ ਧਾਰਨ ਸ਼ੰਮਤ -੧੫੨੬ ਬਿ: ਕੱਤਕ ਸੁਦੀ ਪੂਰਨਮਾਸ਼ੀ, ਦੋ ਘੜੀ ਰਾਤ ਢਲੀ ਤੋਂ ਅਨਰਾਧਾ ਨਛੱਤਰ ਸੀ।'**

**'ਸ੍ਰੀ ਗੁਰ ਬਿਲਾਸ ਪਾਤਸ਼ਾਹੀ ੬' ਕਵੀ ਸੋਹਨ ਜੀ ਲਿਖਤ (ਰਚਨਾ ੨੧ ਜੁਲਾਈ ੧੭੧੮ ਸੰਨ) ਵਿੱਚ ਇਵੇਂ ਦਰਜ ਹੈ – " ਸਵੈਯਾ॥ ਸੁਨੀ ਪੁਕਾਰ ਦਾਤਾਰ ਪ੍ਰਭੂ ਗੁਰ ਨਾਨਕ ਕੋ ਜਗ ਮਾਹਿ ਪਠਾਯਾ। ਸੰਮਤ ਸੋਮ ਔ ਤਤ ਮਿਲੈ ਦ੍ਰਿਗ ਰੁਤ ਸਭੇ ਜਗ ਮੰਗਲ ਛਾਯਾ। ਕਤਕ ਮਾਸ ਕੇ ਅਰਧ ਗਏ ਥਿਤ ਪੂਰਨ ਮਾਸ ਮਹਾ ਸੁਖ ਦਾਯਾ। ਜਾਨ ਸਸੀ ਸੁਤ ਵਾਰ ਭਲੇ ਨਿਸ ਜਾਮ ਸਵਾ ਰਹਿ ਰੂਪ ਦਿਖਾਯਾ॥੩੮੫॥ ਦੋਹਰਾ॥ ਨਿਛਤਰ ਅਨਰਾਧਾ ਭਲੇ ਸਭ ਗ੍ਰਹਿ ਨਿਜ ਅਸਥਾਨ। ਸੁਨ ਜੇਠਾ ਭਵ ਪਾਇਓ ਗੁਰ ਨਾਨਕ ਸੁਖ ਖਾਂਨ॥੩੮੬॥" ਇਹ ਤਾਰੀਖ ੧੫੨੬ ਸੰਮਤ, ਕੱਤਕ ਮਹੀਨਾ ਅੱਧ ਬੀਤੇ, ਬੁੱਧਵਾਰ, ਅਨੁਰਾਧਾ ਨਛੱਤ੍ਰ, ਪੂਰਨਮਾਸ਼ੀ ਦੀ ਬਣਦੀ ਹੈ। ਅਸੀਂ ਉੱਪਰ ਦਸ ਆਏ ਹਾਂ ਕਿ ਕਿਵੇਂ ਇਹ ਸਭ ਤੱਤ ਮੇਲ ਨਹੀਂ ਖਾਂਦੇ। ਕਵੀ ਸੋਹਨ ਦੀ ਇਹ ਰਚਨਾ ਪਹਿਲੋਂ ਦੀ ਹਣ ਕਾਰਨ ਛਿੱਬਰ ਨੇ ਗੁਰੂ ਸਾਹਿਬ ਦੇ ਪ੍ਰਕਾਸ਼ ਦੀ ਤਾਰੀਖ਼ ਇਸ ਸੋਮੇ ਤੋਂ ਲਈ ਜਾਪਦੀ ਹੈ।**

## ਹੁਣ ਅਸੀ ਇੱਕ ਨਵੀਨ ਪੱਖ ਪੇਸ਼ ਕਰਦੇ ਹਾਂ :

ਇਹ ਆਮ ਗਿਆਨ ਹੈ ਕਿ ਕਿਸੇ ਵਿਅਕਤੀ ਦੀ ਆਯੂ ਸੂਰਜੀ ਸਾਲਾਂ ਨਾਲ ਗਿਣੀ ਜਾਂਦੀ ਹੈ ਨਾਂ ਕਿ ਚੰਦ੍ਰ ਸਾਲਾਂ ਨਾਲ। ਇਸ ਗੱਲ ਦੀ ਪੁਸ਼ਟੀ ਬੜੀ ਅਸਾਨੀ ਨਾਲ ਕਿਸੇ ਪਿੰਡ ਵਿੱਚ ਜਾ ਕੇ ਕਿਸੇ ਬਜ਼ੁਰਗ ਤੋਂ, ਜੋ ਪੜ੍ਹੇ ਲਿਖੇ ਨਾ ਹੋਣ, ਉਨ੍ਹਾਂ ਦੀ ਜਨਮ ਤਾਰੀਖ਼ ਪੁੱਛਣ ਨਾਲ ਕੀਤੀ ਜਾ ਸਕਦੀ ਹੈ। ਜਵਾਬ ਹਮੇਸ਼ਾ ਇਹੀ ਹੋਵੇਗਾ ਕਿ ਅਜੋਕਾ ਮਹੀਨਾਂ ਇੰਨ੍ਹੇ  ਦਿਨ  ਗਿਆ ਸੀ (ਜੇ ਉਨ੍ਹਾਂ ਨੂੰ ਜਨਮ ਤਾਰੀਖ਼ ਦਾ ਪਤਾ ਹੋਵੇ!) ਉਹ ਇਹ ਕਹਿਣਗੇ ਕਿ ਚੇਤ ੮ ਦਿਨ, ਜਾਂ ਵੈਸਾਖ ੨੦ ਦਿਨ ਗਿਆ ਸੀ, ---- ਇਤ ਆਦਿ। ਉਹ ਕਦੇ ਸੁਦੀ ਜਾਂ ਵਦੀ ਦੀ ਤਾਰੀਖ ਨਹੀ ਦੱਸਣਗੇ।

ਆਓ ਹੁਣ ਗਣਿਤ ਬਿ: ਸੂਰਜੀ ਕੈਲੰਡਰ ਅਨੁਸਾਰ ਕਰੀਏ:

**ਲੇਖਿਕ ਨੇ ਗੁਰੂ ਨਾਨਕ ਦੇਵ ਜੀ ਦੀ ਆਯੂ  ੭੦ ਸਾਲ, ੫ ਮਹੀਨੇ, ੭ ਦਿਨ (ਬਿਕ੍ਰਮੀ ਸੂਰਜੀ ਕੈਲੰਡਰ ਅਨੁਸਾਰ), ਸਹੀ ਮੰਨੀ ਹੈ**। ਇਹੀ ਪੁਰਾਣੀਆਂ ਜਨਮ ਸਾਖੀਆਂ ਵਿੱਚ ਲਿਖੀ ਮਿਲਦੀ ਹੈ। ਅਤੇ ਅਜੋਕੇ ਵਿੱਦਵਾਨ ਵੀ ਇਸ ਨੂੰ ਠੀਕ ਮੰਨਦੇ ਹਨ।

**ਗੁਰੂ ਜੀ ਦੇ ਜੋਤੀ ਜੋਤ ਸਮਾਉਣ ਦੀ ਤਾਰੀਖ਼ ਅੱਸੂ ਵਦੀ ੧੦, ੧੫੯੬ ਬਿ: ਨੂੰ ਠੀਕ ਮੰਨਿਆ ਹੈ। ਇਹ ਤਾਰੀਖ਼ ਕਰਤਾਰਪੁਰ ਵਾਲੀ ਬੀੜ ਅਤੇ ਹੋਰ ਹੱਥ ਲਿਖਤ ਉਤਾਰਿਆਂ ਵਿੱਚ ਦਰਜ ਹੈ**। ਡਾ: ਪਿਅਰ ਸਿੰਘ ਅਨੁਸਾਰ ਇਹ ਤਾਰੀਖ ਗੁਰੂ ਅਰਜਨ ਦੇਵ ਜੀ ਦੇ ਸਮੇਂ ਤੱਕ ਪ੍ਰਚੱਲਤ ਹੋ ਚੁੱਕੀ ਸੀ। ਇਸ ਤੇ ਇਹ ਟਿੱਪਣੀ ਕੀਤੀ ਜਾ ਸਕਦੀ ਹੈ ਕਿ ਜੇ ਇਹ ਗ਼ਲਤ ਹੁੰਦੀ ਤਾਂ ਗੁਰੂ ਸਾਹਿਬ ਇਸ ਦੀ ਸੋਧ ਲਈ ਜ਼ਰੂਰ ਕੋਈ ਕਦਮ ਚੁੱਕਦੇ।

**ਇਨ੍ਹਾਂ ਤਾਰੀਖ਼ਾਂ ਦੇ ਆਧਾਰ ਤੇ ਗਣਿਤ ਇਸ ਪ੍ਰਕਾਰ ਹੈ:**

| | | | |
|---|---|---|---|
| ਅੱਸੂ ਵਦੀ ੧੦, ੧੫੯੬ ਬਿ: | | = | ੮ ਅੱਸੂ, ੧੫੯੬ |
| ਆਯੂ ਘਟਾਓ | (-) | = | ੭ ੫ ੭੦ |
| | | | ------------------- |
| ਪ੍ਰਕਾਸ਼ ਦੀ ਮਿਤੀ | | = | ੧ ਵੈਸਾਖ, ੧੫੨੬ |

(ਗੁਰੂ ਜੀ ਦੀ ਆਯੂ ੨੫੭੩੧ ਦਿਨ = ੩੬੭੫ ਹਫ਼ਤੇ, ੬ ਦਿਨ)

**ਇਸ ਤਰ੍ਹਾਂ ਗੁਰੂ ਜੀ ਦੇ ਪ੍ਰਕਾਸ਼ ਹੋਣ ਦੀ ਤਾਰੀਖ਼ ੧ ਵੈਸਾਖ (ਵੈਸਾਖੀ ਜਾਂ ਵਸੋਆ) ਬਣਦੀ ਹੈ। ਰਹੱਸ ਵਾਲੀ ਗੱਲ ਇਹ ਹੈ ਕਿ ਉਸ ਵੈਸਾਖੀ ਨੂੰ ਪੂਰਨਮਾਸ਼ੀ ਵੀ ਸੀ, ਸੋਮਵਾਰ ਦਾ ਦਿਨ ਅਤੇ ੨੭ ਮਾਰਚ ੧੪੬੯ ਸ:ਸ: (ਜੂਲੀਅਨ)।**

ਇਸ ਸਿੱਟੇ ਤੇ ਪਹਿਲਾਂ ਕੋਈ ਨਹੀ ਪੁੱਜਿਆ ਇਸ ਦੇ ਦੋ ਕਾਰਨ ਹਨ। ਪਹਿਲਾ ਇਹ ਕਿ ਸਭ ਖੋਜਕਾਰ ਗਣਿਤ ਚੰਦ੍ਰਸਾਲ ਨਾਲ ਕਰਦੇ ਰਹੇ। ਦੂਜੇ, ਜੇ ਗਣਿਤ ਸੂਰਜੀ ਸਾਲ ਨਾਲ ਵੀ ਕਰਦੇ ਤਾਂ ਕਿਉਂਕਿ ਡਾ: ਗੰਡਾ ਸਿੰਘ ਨੇ ਅੱਸੂ ਵਦੀ ੧੦, ੧੫੯੬ ਬਿ: ਨੂੰ ੭ ਅੱਸੂ ਦੱਸਿਆ ਹੈ, ਇੱਕ ਦਿਨ ਦਾ ਫਰਕ ਪੈ ਜਾਣਾ ਸੀ (ਜਦ ਕਿ ਉੱਪਰ ਦੱਸੇ ਅਨੁਸਾਰ ਸਹੀ ੮ ਅੱਸੂ ਹੈ)।

**ਲੇਖਿਕ ਦੀ ਗਣਿਤ ਸਿੱਧ ਕਰਦੀ ਹੈ ਕਿ ਕੱਤਕ ਸੁਦੀ ਪੂਰਨਮਾਸ਼ੀ ਵਾਲੇ ਵਿਚਾਰਵਾਨਾਂ ਦੀ ਪੂਰਨਮਾਸ਼ੀ ਠੀਕ ਹੈ, ਮਹੀਨਾ ਗ਼ਲਤ, ਅਤੇ ਵੈਸਾਖ ਸੁਦੀ ਤੀਜ ਵਾਲਿਆਂ ਦੀ ਸੁਦੀ ਤੀਜ ਗ਼ਲਤ ਹੈ ਪਰ ਸੂਰਜੀ ਮਹੀਨਾ ਠੀਕ।**

**ਵਿੱਦਵਾਨਾਂ ਦੇ ਵਿਚਾਰਨ ਲਈ ਜੋ ਤਾਰੀਖ਼ ਇਸ ਪੇਪਰ ਰਾਹੀਂ ਪੇਸ਼ ਕੀਤੀ ਜਾ ਰਹੀ ਹੈ, ਉਹ ਇਸ ਪ੍ਰਕਾਰ ਹੈ:**

੧ ਵੈਸਾਖ ੧੫੨੬ ਬਿ: (ਵੈਸਾਖੀ, ਵਸੋਆ)
ਚੇਤ ਸੁਦੀ ੧੫, ਪੂਰਨਮਾਸ਼ੀ
੨੭ ਮਾਰਚ, ੧੪੬੯ ਸ:ਸ:
ਸੋਮਵਾਰ

ਭਾਈ ਗੁਰਦਾਸ ਦੀ ਵਾਰ ਵਿੱਚ 'ਸਤਿਗੁਰ ਨਾਨਕ ਪ੍ਰਗਟਿਆ' ਵਾਲੀ ਪਉੜੀ ਵਿੱਚ 'ਵਸੋਆ' ਸ਼ਬਦ 'ਕੇਵਲ ਤੇ ਕੇਵਲ' ਵੈਸਾਖੀ ਅਤੇ ਵੈਸਾਖ ੧ ਦਾ ਪ੍ਰਤੀਕ ਹੈ। ਇਸ ਦੇ ਵਿੰਗੇ ਟੇਢੇ ਅਰਥ ਕਰਨ ਦੀ ਲੋੜ ਨਹੀ ਪੈਂਦੀ।

ਲੇਖਿਕ ਦੇ ਵਿਚਾਰ ਵਿੱਚ ਗੁਰੂ ਅਮਰਦਾਸ ਜੀ ਵੱਲੋ ਬਾਉਲੀ ਸਾਹਿਬ ਤਿਆਰ ਕਰਵਾਉਣ ਉਪ੍ਰੰਤ ਵਸੋਆ ਪੁਰਬ ਮਨਾਉਣ ਦੀ ਆਗਿਆ ਦੇਣ, ਅਤੇ ਗੁਰੂ ਗੋਬਿੰਦ ਸਿੰਘ ਜੀ ਦਾ ਵਿਸਾਖੀ ਦੇ ਦਿਹਾੜੇ ਨੂੰ ਖਾਲਸਾ ਪੰਥ ਦੀ ਸਿਰਜਣਾ ਲਈ ਚੁਨਣ ਦਾ ਕਾਰਨ ਇਸ ਦਿਹਾੜੇ ਦਾ ਗੁਰੂ ਨਾਨਕ ਦੇਵ ਜੀ ਦਾ ਜਨਮ ਦਿਨ ਹੋਣਾ ਸੀ।

ਇਸ ਤਾਰੀਖ਼ ਨਾਲ ਹੇਠ ਲਿਖੇ ਸਾਰੇ ਤੱਤ ਮੇਲ ਖਾ ਜਾਂਦੇ ਹਨ :-

ਗੁਰੂ ਜੀ ਦੀ ਆਯੂ ੭੦ ਸਾਲ ੫ ਮਹੀਨੇ ੭ ਦਿਨ
ਗੁਰੂ ਜੀ ਦੇ ਜੋਤੀ ਜੋਤ ਸਮਾਉਣ ਦੀ ਮਿਤੀ - ਅੱਸੂ ਵਦੀ ੧੦, ੧੫੯੬ ਬਿ:
ਪੂਰਨਮਾਸ਼ੀ
ਗੁਰੂ ਜੀ ਦੇ ਆਗਮਨ ਸੰਬੰਧੀ ਭਾਈ ਗੁਰਦਾਸ ਜੀ ਵੱਲੋਂ ਵਸੋਆ ਸ਼ਬਦ ਦੀ ਵਰਤੋਂ
ਗੁਰੂ ਅਮਰਦਾਸ ਜੀ ਵੱਲੋ ਬਾਉਲੀ ਸਾਹਿਬ ਤਿਆਰ ਕਰਵਾਉਣ ਉਪ੍ਰੰਤ ਵਸੋਆ ਪੁਰਬ ਮਨਾਉਣ ਦੀ ਆਗਿਆ
ਗੁਰੂ ਗੋਬਿੰਦ ਸਿੰਘ ਜੀ ਦਾ ਵਿਸਾਖੀ ਦੇ ਦਿਹਾੜੇ ਨੂੰ ਖਾਲਸਾ ਪੰਥ ਦੀ ਸਿਰਜਣਾ ਲਈ ਚੁਨਣਾ।

**ਜੋ ਪ੍ਰਸਿੱਧ ਲਿਖਾਰੀ ਅਤੇ ਵਿੱਦਵਾਨ ਵੈਸਾਖ ਦੀ ਤਾਰੀਖ਼ ਨਾਲ ਸਹਿਮਤ ਹਨ ਉਨ੍ਹਾਂ ਦੇ ਨਾਮ ਹਨ:**

**੧. ਸ. ਕਰਮ ਸਿੰਘ ਹਿਸਟੋਰੀਅਨ**
**੨. ਭਾਈ ਕਾਨ੍ਹ ਸਿੰਘ ਨਾਭਾ**
**੩. ਡਾ. ਗੰਡਾ ਸਿੰਘ**
**੪. ਪ੍ਰੋ. ਸਾਹਿਬ ਸਿੰਘ**
**੫. ਡਾ. ਹਰੀ ਰਾਮ ਗੁਪਤਾ**
**੬. ਐਮ. ਏ. ਮੈਕਾਲਿਫ਼।**

ਜਨਮ ਸਾਖੀਆਂ ਜੋ ਵੈਸਾਖ ਦੀ ਤਾਰੀਖ ਦਿੰਦਆਂ ਹਨ:

੧. ਮੇਹਰਬਾਨ ਵਾਲੀ ਜਨਮ ਸਾਖੀ
੨. ਭਾਈ ਮਨੀ ਸਿੰਘ ਦੀ ਗਿਆਨ ਰਤਨਾਵਲੀ
੩. ਬੀ-੪੦ ਜਨਮ ਸਾਖੀ
੪. ਪੁਰਾਤਨ ਜਨਮ ਸਾਖੀ
੫. ਪੱਥਰ ਦਾ ਛਾਪੇ ਵਾਲੀ ਜਨਮ ਸਾਖੀ ਜੋ ਖ਼ਾਲਸਾ ਕਾਲਜ ਅੰਮ੍ਰਿਤਸਰ ਦੇ ਆਰਕਾਈਵਜ਼ ਵਿਭਾਗ ਵਿੱਚ ਸਾਂਭੀ ਪਈ ਹੈ।

ਮੈਕਾਲਿਫ਼ ਅਨੁਸਾਰ ਪਹਿਲਾਂ ਗੁਰਪੁਰਬ ਨਨਕਾਣਾ ਸਾਹਿਬ ਵਿਖੇ ਵੈਸਾਖ ਵਿੱਚ ਹੀ ਮਨਾਇਆ ਜਾਂਦਾ ਸੀ। ਪਰ ਮਹਾਰਾਜਾ ਰਣਜੀਤ ਸਿੰਘ ਦੇ ਰਾਜ-ਕਾਲ ਸਮੇਂ ੧੮੧੬ ਸੰਨ ਤੋਂ ਕੱਤਕ ਪੂਰਨਮਾਸ਼ੀ ਨੂੰ ਮਨਾਉਣਾ ਅਰੰਭ ਹੋ ਗਿਆ।

ਐਮ. ਏ. ਮੈਕਾਲਿਫ਼ ਲਿਖਦੇ ਹਨ:
"ਸਾਰੀਆਂ ਹੰਦਾਲੀ ਅਤੇ ਅਜੋਕੀਆਂ ਜਨਮ ਸਾਖੀਆਂ ਜਿਸ ਮਹੀਨੇ ਵਿੱਚ ਬਾਬੇ ਨਾਨਕ ਦਾ ਪ੍ਰਕਾਸ਼ ਹੋਇਆ ਕਾਰਤਿਕ ਦਿੰਦੀਆਂ ਹਨ। ਅਤੇ ਸਾਰੀਆਂ ਪੁਰਾਤਨ ਜਨਮ ਸਾਖੀਆਂ ਵਿੱਚ ਗੁਰੂ [ਸਾਹਿਬ] ਦੇ ਪ੍ਰਕਾਸ਼ ਦਾ ਮਹੀਨਾ ਵੈਸਾਖ ਦਿੱਤਾ ਹੋਇਆ ਹੈ।

ਗੁਰੂ [ਸਾਹਿਬ] ਦੇ ਪ੍ਰਕਾਸ਼ ਮਹੀਨੇ ਦੀ ਕੱਤਕ ਵਿੱਚ ਸ਼ੁਰੂਆਤ ਦੀ ਪ੍ਰਕ੍ਰਿਆ ਇਸ ਢੰਗ ਨਾਲ ਹੋਈ:

ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਅੰਮ੍ਰਿਤਸਰ ਵਿੱਚ ਭਾਈ ਸੰਤ ਸਿੰਘ ਗਿਆਨੀ ਰਹਿੰਦਾ ਸੀ, ਜਿਸ ਦਾ ਮਹਾਰਾਜਾ ਦੇ ਮਨ ਵਿੱਚ ਬੜਾ ਸਤਿਕਾਰ ਸੀ। ਅੰਮ੍ਰਿਤਸਰ ਤੋਂ ਕੋਈ ਪੰਜ ਕੁ ਮੀਲ ਦੂਰ ਇੱਕ ਪੁਰਾਣਾ ਸਰੋਵਰ ਹੈ ਜਿਸ ਦਾ ਨਾਮ ਰਾਮ ਤੀਰਥ ਭਾਵ ਹਿੰਦੂ ਦੇਵਤੇ ਰਾਮ ਦਾ ਤੀਰਥ। ਉਸ ਸਥਾਨ ਤੇ ਕਾਰਤਿਕ ਮਹੀਨੇ ਦੀ ਪੂਰਨਮਾਸ਼ੀ ਨੂੰ ਹਿੰਦੂ ਮੇਲਾ ਲੱਗਦਾ ਸੀ, ਜੋ ਹੁਣ ਵੀ ਲੱਗਦਾ ਹੈ। ਮੁੱਖ ਰੂਪ ਵਿੱਚ ਇਹ ਸਥਾਨ ਹਿੰਦੂ ਹੈ। ਭਾਈ [ਸਾਹਿਬ] ਦੀਆਂ ਅੱਖਾਂ ਵਿੱਚ ਇਹ ਹੋਰ ਵੀ ਰੜਕਦਾ ਸੀ ਕਿਉਂਕਿ ਇਸ ਸਥਾਨ ਦੀ ਮੁਰੰਮਤ ਕਰਵਾਉਣ ਵਾਲਾ ਜ਼ਕਰੀਆ ਖ਼ਾਨ ਬਹਾਦਰ ਦੇ ਮੁੱਖ ਮੰਤ੍ਰੀ ਇਨਸਾਨੀਅਤ ਹੀਣ ਸਿੱਖਾਂ ਦਾ ਘਾਣ ਕਰਨ ਵਾਲਾ ਲੱਖਪਤ ਸੀ। ਭਾਈ ਸੰਤ ਸਿੰਘ ਦੀ ਇੱਛਾ ਸੀ ਇਸ ਮੇਲੇ ਦੇ ਉਲਟ ਅੰਮ੍ਰਿਤਸਰ ਵਿੱਚ ਉਸੇ ਦਿਨ ਮੇਲਾ ਸਥਾਪਿਤ ਕੀਤਾ ਜਾਵੇ ਤਾਕਿ ਸਿੱਖਾਂ ਨੂੰ ਰਾਮ ਤੀਰਥ ਦੀ ਹਿੰਦੂ ਯਾਤਰਾ ਤੋਂ ਰੋਕਿਆ ਜਾ ਸਕੇ।
ਉਸ ਨੇ ਗ਼ਲਤੀ ਨਾਲ ਗੁਰੂ ਨਾਨਕ [ਸਾਹਿਬ] ਦੇ ਪ੍ਰਕਾਸ਼ ਦੀ ਹੰਦਾਲੀ ਤਾਰੀਖ ਨੂੰ ਅਪਣਾ ਲਿਆ, ਅਤੇ ਐਲਾਨ ਕਰ ਦਿੱਤਾ ਕਿ ਅੰਮ੍ਰਿਤਸਰ ਵਿੱਚ ਕਾਰਤਿਕ ਪੂਰਨਮਾਸ਼ੀ ਨੂੰ ਨਵਾਂ ਮੇਲਾ ਗੁਰੂ ਨਾਨਕ [ਸਾਹਿਬ] ਦੇ ਪ੍ਰਕਾਸ਼ ਦਿਹਾੜੇ ਦੇ ਸਨਮਾਨ ਵਿੱਚ ਹੈ।

ਇਸ ਵਿੱਚ ਰੱਤੀ ਵੀ ਸ਼ੱਕ ਨਹੀਂ ਕਿ ਗੁਰੂ ਨਾਨਕ [ਸਾਹਿਬ] ਦਾ ਪ੍ਰਕਾਸ਼ ਵੈਸਾਖ ਵਿੱਚ ਹੋਇਆ ਹੈ। ਪੁਰਾਤਨ ਸਭ ਜਨਮ ਸਾਖੀਆਂ ਇਸੇ ਨੂੰ ਹੀ ਗੁਰੂ ਨਾਨਕ [ਸਾਹਿਬ] ਦਾ ਪ੍ਰਕਾਸ਼ ਮਹੀਨਾ ਦੱਸਦੀਆਂ ਹਨ। ਸੰਮਤ ੧੮੭੪ [ਸੰਨ ੧੮੧੭] ਤੱਕ ਵੀ ਗੁਰੂ ਨਾਨਕ [ਸਾਹਿਬ] ਦਾ ਪ੍ਰਕਾਸ਼ ਵਰ੍ਹੇਗੰਢ ਉਤਸਵ ਸਦਾ ਨਨਕਾਣਾ [ਸਾਹਿਬ] ਹੀ ਮਨਾਇਆ ਜਾਂਦਾ ਰਿਹਾ ਹੈ।

ਅਤੇ ਮੁੱਕਦੀ ਗੱਲ - ਨਾਨਕ ਪ੍ਰਕਾਸ਼ ਵਿੱਚ ਗੁਰੂ ਨਾਨਕ [ਸਾਹਿਬ] ਦਾ ਪ੍ਰਕਾਸ਼ ਸਮਾਂ ਕਾਰਤਿਕ ਪੂਰਨਮਾਸ਼ੀ ਸੰਮਤ ੧੫੨੬, ਜੋਤੀ ਜੋਤ ਸਮਾਉਣ ਦੀ ਤਾਰੀਖ਼ ਅੱਸੂ ਵਦੀ ੧੦ ਸੰਮਤ ੧੫੯੬, ਅਤੇ ਹੈਰਾਨੀਜਨਕ ਉਪ੍ਰੋਕਤ ਤਾਰੀਖਾਂ ਨਾਲ ਮੇਲ ਨਾਂਹ ਖਾਣ ਵਾਲੀ ਆਯੂ ੭੦ ਸਾਲ ੫ ਮਹੀਨੇ ਅਤੇ ੭ ਦਿਨ ਦਿੱਤੇ ਹਨ, ਜਦ ਕਿ ਇਹ [ਆਯੂ] ਬਹੁਤ ਨੇੜਤਾ ਨਾਲ ਪੁਰਾਤਨ ਜਨਮ ਸਾਖੀ ਵਿੱਚ ਦਿੱਤੀ ਗੁਰੂ ਨਾਨਕ [ਸਾਹਿਬ] ਦੇ ਪ੍ਰਕਾਸ਼ ਦੀ ਤਾਰੀਖ਼ ਨਾਲ ਮੇਲ ਖਾ ਜਾਂਦੀ ਹੈ।"

– ਅੰਗ੍ਰੇਜ਼ੀ ਤੋਂ ਅਨੁਵਾਦ

- Max Arthur Macauliffe, The Sikh Religion, first edition 1909CE, reprinted by Low Price Publications. Delhi 1996 p.lxxxiv.

ਇਹ ਖੋਜ ਪੱਤਰ ਬਹੁਤ ਸਾਲ ਪਹਿਲਾਂ ਅੰਗ੍ਰੇਜ਼ੀ ਵਿੱਚ ਲਿਖਿਆ ਗਿਆ ਸੀ ਜਿਸ ਦਾ ਪੰਜਾਬੀ ਰੂਪ ੧੯੯੫ ਵਿੱਚ ਵਿਸ਼ਵ ਸਿੱਖ ਸੰਮੇਲਨ ਇਤਿਹਾਸ ਸੰਬੰਧੀ ਸੈਮੀਨਾਰ ਲਈ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਲੋਂ ਛਾਪਿਆ ਗਿਆ। ਗੁਰੂ ਨਾਨਕ ਦੇਵ ਯੂਨੀਵਰਸਿਟੀ, ਅਤੇ ਪੰਜਾਬੀ ਯੂਨੀਵਰਸਿਟੀ ਦੀਆਂ ਖੋਜ ਪੱਤ੍ਰਕਾਵਾਂ ਵਿੱਚ ਵੀ ਪ੍ਰਕਾਸ਼ਿਤ ਹੋਇਆ।
ਹੱਥਲੇ ਪਰਚੇ ਵਿੱਚ ਕੁੱਝ ਵਾਧੂ ਸਮਗ੍ਰੀ ਵੀ ਹੈ ਅਤੇ ਮਾਮੂਲੀ ਅਪਡੇਟ ਵੀ।

********************

ਪਾਲ ਸਿੰਘ ਪੁਰੇਵਾਲ
੩੮੫੫ - ੪੭ ਸਟਰੀਟ,
ਐਡਮੰਟਨ, ਅਲਬਰਟਾ, ਕੈਨੇਡਾ
T6L 5B3
Tel: 780-463-2306
Email: pspurewal@yahoo.com

website: www.nanakshahi.net